



ੴ ਸਤਿਗੁਰ ਪ੍ਰਸਾਦਿ ॥

ਗੁਰਦਵਾਰਾ ਗੋਦੜੀ ਬਾਬਾ ਫ਼ਰੀਦ (ਲੀਰ ਮਾਲ)

# ਸੰਖੇਪ ਇਤਿਹਾਸ



(ਬਾਬਾ ਫਰੀਦ ਜੀ)

(ਬਾਬਾ ਫ਼ਰੀਦ ਜੀ)

ਪ੍ਰਬੰਧਕ ਸੁਸਾਇਟੀ [ਰਜਿ:]

ਗੁਰਦਵਾਰਾ ਗੋਦੜੀ ਬਾਬਾ ਫ਼ਰੀਦ (ਲੀਰ ਮਾਲ)

ਕੋਟਕਪੂਰਾ ਰੋਡ, ਫ਼ਰੀਦਕੋਟ ।



ੴ ਸਤਿਗੁਰ ਪ੍ਰਸਾਦਿ ।



# ਗੁਰਦੁਵਾਰਾ ਗੋਦੜੀ ਬਾਬਾ ਫ਼ਰੀਦ (ਲੀਰ ਮਾਲ)

## ਫ਼ਰੀਦਕੋਟ ।

# ਸੰਖੇਪ ਇਤਿਹਾਸ

ਬਾਬਾ ਫ਼ਰੀਦ ਉਦ-ਦੀਨ ਮਸਊਦ ਸ਼ਕਰਗੰਜ਼ 5 ਅਪ੍ਰੈਲ, 1173 ਈ: ਪਿੰਡ ਖੋਤਵਾਲ ਜ਼ਿਲ੍ਹਾ ਮੁਲਤਾਨ ਹਜ਼ਰਤ ਜਮਾਲ ਉਦ-ਦੀਨ ਸੁਲੇਮਾਨ ਦੇ ਘਰ ਪੈਦਾ ਹੋਏ ਉਨ੍ਹਾਂ ਦੀ ਮਾਤਾ ਦਾ ਨਾਂ ਮਰਿਅਮ ਸੀ । ਪਿਤਾ ਬਹੁਤ ਛੋਟੀ ਉਮਰ ਵਿੱਚ ਹੀ ਰੱਬ ਨੂੰ ਪਿਆਰੇ ਹੋ ਗਏ, ਅਤੇ ਉਨ੍ਹਾਂ ਦੀ ਦੇਖ ਭਾਲ ਮਾਤਾ ਮਰਿਅਮ ਜੋ ਬਹੁਤ ਨੇਕ, ਧਰਮੀ ਅਤੇ ਪਾਰਸਾ ਬੀਬੀ ਸੀ, ਨੇ ਬੜੇ ਸੁਚੱਜੇ ਢੰਗ ਨਾਲ ਕੀਤੀ । ਜਿਸ ਕਾਰਨ ਬਾਬਾ ਜੀ ਨੂੰ ਸ਼ੁਰੂ ਤੋਂ ਹੀ ਸਾਫ਼ ਪਾਕ ਅਤੇ ਧਾਰਮਿਕ ਜੀਵਨ ਬਤੀਤ ਕਰਨ ਵੱਲ ਪ੍ਰੇਰਿਆ । 4-5 ਸਾਲ ਦੀ ਉਮਰ ਵਿੱਚ ਬਾਬਾ ਜੀ ਨਮਾਜ਼ ਪੜ੍ਹਨ ਲੱਗ ਪਏ ਅਤੇ 40 ਸਾਲ ਏਨੀ ਕਠਿਨ ਤਪੱਸਿਆ ਕੀਤੀ ਕਿ ਉਹ ਸੁਕ ਕੇ ਪਿੰਜਰ ਹੋ ਗਏ । ਅਤੇ ਉਨ੍ਹਾਂ ਦੇ ਨਾਂ ਨਾਲ ਕੁਝ ਐਸੀਆਂ ਪ੍ਰਸਿੱਧ ਕਰਾਮਾਤਾਂ ਜੁੜੀਆਂ ਹੋਈਆਂ ਹਨ ਜਿਵੇਂ ਕਿ ਉਨ੍ਹਾਂ ਦੇ ਕਹਿਣ ਤੇ ਚਿੜੀਆਂ ਦਾ ਮਰ ਜਾਣਾ ਅਤੇ ਫਿਰ ਉਨ੍ਹਾਂ ਦੇ ਪਛਤਾਵਾ ਕਰਨ ਤੇ ਖ਼ੁਦਾ ਤੋਂ ਉਨ੍ਹਾਂ ਨੂੰ ਜੀਵਤ ਕਰਨ ਦੀ ਬੇਨਤੀ ਦਾ ਮਨਜ਼ੂਰ ਹੋਣਾ, ਗਾਰ੍ਹੇ ਦੀ ਟੋਕਰੀ, ਫ਼ਰੀਦਕੋਟ ਵਿਖੇ ਉਨ੍ਹਾਂ ਦੇ ਸਿਰ ਤੋਂ ਸਵਾ ਹੱਥ ਉੱਚੀ ਨਾਲ ਚੱਲਣਾ । ਪਹਾੜੀ ਇਲਾਕੇ ਵਿੱਚ ਲੋਕਾਂ ਦਾ ਉਨ੍ਹਾਂ ਤੇ ਝੂਠਾ ਇਲਜ਼ਾਮ ਲਾਉਣ ਤੇ ਆਪਣੀ ਸੱਚਾਈ ਪ੍ਰਗਟ ਕਰਨ

ਲਈ ਸ਼ੁੱਕਰ ਦਾ ਮੀਂਹ ਵਰਸਾਉਣਾ। ਪੱਛਮੀ ਪੰਜਾਬ ਵਿੱਚ ਇੱਕ ਸਥਾਨ ਤੇ ਤਿੰਨ ਮਹੀਨੇ ਦੇ ਬੱਚੇ ਦੀ ਗਵਾਹੀ ਦਵਾਉਣਾ ਆਦਿ। ਜਿੰਨ੍ਹਾਂ ਦਾ ਵਰਨਣ ਸੰਸਾਰ ਦੇ ਪ੍ਰਸਿੱਧ ਇਤਿਹਾਸਕਾਰ ਮੈਕਾਲਿਫ ਆਦਿ ਨੇ ਆਪਣੀਆਂ ਪੁਸਤਕਾਂ ਵਿੱਚ ਕੀਤਾ ਹੈ। ਬਾਬਾ ਫ਼ਰੀਦ ਜੀ ਪੰਜਾਬੀ ਦੇ ਪਿਤਾਮਾ ਸਮਝੇ ਜਾਂਦੇ ਹਨ। ਉਨ੍ਹਾਂ ਦੇ **112** ਸ਼ਲੋਕ ਅਤੇ **4** ਸ਼ਬਦ ਗੁਰੂ ਗ੍ਰੰਥ ਸਾਹਿਬ ਵਿੱਚ ਅੰਕਿਤ ਹਨ। ਬਾਬਾ ਜੀ ਦੀ ਇਹ ਬਾਣੀ **15**ਵੀਂ ਸਦੀ ਵਿੱਚ ਗੁਰੂ ਨਾਨਕ ਦੇਵ ਜੀ ਨੇ ਬੜੇ ਆਦਰ ਸਾਹਿਤ ਸ਼ੇਖ ਇਬਰਾਹਿਮ **12**ਵੇਂ ਫ਼ਰੀਦ ਤੋਂ ਲਿਆਂਦੀ ਸੀ ਜੋ ਸ੍ਰੀ ਗੁਰੂ ਅਰਜਨ ਦੇਵ ਜੀ ਮਹਾਰਾਜ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਅੰਕਿਤ ਕੀਤੀ ਹੈ।

**1215** ਈ: ਦੀ ਗੱਲ ਕਿ ਬਾਬਾ ਫ਼ਰੀਦ ਜੀ ਦਿੱਲੀ ਤੋਂ ਵਾਪਸ ਪਾਕਪਟਨ (ਪਾਕਿਸਤਾਨ) ਜਾ ਰਹੇ ਸਨ ਉਸ ਸਮੇਂ ਦਿੱਲੀ ਦੇ ਸ਼ਹਿਨਸ਼ਾਹ ਗਿਆਸੁ ਉਦ-ਦੀਨ ਬਲਬਨ ਦੀ ਸਪੁੱਤਰੀ ਇਨ੍ਹਾਂ ਦੀ ਧਰਮਪਤਨੀ ਸੀ ਜਿਸ ਦਾ ਨਾਂ ਬੀਬੀ "ਹਜ਼ਬਰਾ" ਸੀ। ਲਗਦਾ ਹੈ! ਉਨ੍ਹਾਂ ਦੀ ਇੱਛਾ ਦਿੱਲੀਓਂ ਹਾਂਸੀ ਵਿੱਚ ਆਪਣੇ ਗੁਰਭਾਈ ਨੂੰ ਮਿਲਕੇ ਪਾਕਪਟਨ ਪਹੁੰਚਣ ਦੀ ਸੀ ਅਤੇ ਬੀਬੀ ਹਜ਼ਬਰਾ ਉਸ ਸਮੇਂ ਪਰਿਵਾਰ ਸਮੇਤ ਪਾਕਪਟਨ ਰਿਹਾ ਕਰਦੇ ਸਨ। ਸਤਲੁਜ ਦਰਿਆ ਉਨ੍ਹਾਂ ਦਿਨਾਂ ਵਿੱਚ ਸ਼ਹਿਰ ਫ਼ਰੀਦਕੋਟ, ਪਿੰਡ ਪੱਕਾ ਦੇ ਕੋਲ ਦੀ ਪਹਾੜ ਦੇ ਲਹਿੰਦੇ ਤਰਫ਼ ਵਗਿਆ ਕਰਦਾ ਸੀ। ਦਿੱਲੀ ਤੋਂ ਹਾਂਸੀ ਹੁੰਦੇ ਹੋਏ ਜੈਤੋ, ਕੋਟਕਪੂਰਾ ਮਾਰਗ ਰਾਹੀਂ ਫ਼ਰੀਦਕੋਟ ਦੇ ਪੱਤਨ ਤੋਂ ਕਸੂਰ ਵਿੱਚ ਦੀ ਹੁੰਦੇ ਹੋਏ ਪਾਕਪਟਨ ਨੂੰ ਕਾਫਲੇ ਜਾਇਆ ਕਰਦੇ ਸਨ। ਬਾਬਾ ਜੀ ਨੂੰ ਉਨ੍ਹਾਂ ਦੇ ਮੁਰਸ਼ਦ (ਗੁਰੂ) ਖੁਆਜਾ-ਬੁਖਤਿਆਰ ਕਾਕਈ ਦੀ ਚਿਸ਼ਤੀ ਮੱਤ ਦੀ ਗੱਦੀ ਸੌਂਪੀ ਜਾ ਚੁੱਕੀ ਸੀ ਅਤੇ ਹਜ਼ੂਰ ਖੁਆਜਾ-ਬੁਖਤਿਆਰ-ਕਾਕਈ ਨੇ ਆਪਣੀਆਂ ਲੱਕੜੀ ਦੀਆਂ ਖੜਾਵਾਂ, ਚੋਗਾ (ਗੋਦੜੀ) ਆਸਾ (ਲਾਠੀ) ਮੁਸੱਲਾ (ਨਮਾਜ਼ ਪੜ੍ਹਨ ਵਾਲਾ) ਗੁਰ ਗੱਦੀ ਦੀ ਨਿਸ਼ਾਨੀਆਂ ਵਜੋਂ ਕਾਜ਼ੀ ਹਮੀਦ-ਉਦ-ਦੀਨ ਨਾਗੌਰੀ ਦੀ ਮਾਰਫਤ ਬਾਬਾ ਜੀ ਨੂੰ ਪੁਚਾ ਦਿੱਤੀਆਂ ਸਨ।

ਬਾਬਾ ਜੀ ਨੇ ਗੁ: ਗੋਦੜੀ ਸਾਹਣੇ ਦੇ ਅਸਥਾਨ ਤੇ ਡਿਕਾਣਾ ਕਰਕੇ ਵਿਸ਼ਰਾਮ ਕੀਤਾ ਅਤੇ ਆਪਣੀ ਮੁਤਬਰਕ ਗੋਦੜੀ ਇਕ ਮਾਲ (ਬੇਰ ਦੇ ਦਰਖੱਤ) ਤੇ ਟੰਗ ਦਿੱਤੀ, ਅਤੇ ਫ਼ਰੀਦਕੋਟ ਨਗਰ ਨੂੰ ਸਮਾਨ ਖ਼ਰੀਦਣ ਲਈ ਆਉਣ ਲੱਗਿਆਂ ਗੋਦੜੀ ਨਾਲ ਨਹੀਂ ਲੈ ਕੇ ਆਏ। ਜਿਸ ਕਾਰਨ, ਫ਼ਰੀਦਕੋਟ ਨਗਰ ਵਿੱਚ ਉਸ ਸਮੇਂ ਦੇ ਭੱਟੀ ਰਾਜੇ ਮੋਕਲਸੀ ਨੇ ਉਨ੍ਹਾਂ ਨੂੰ ਬੇਗਾਰ ਵਿੱਚ ਪਕੜ੍ਹ ਲਿਆ ਅਤੇ ਸਿਰ ਤੇ ਗਾਰ੍ਹੇ ਦੀ ਟੋਕਰੀ ਚੁਕਵਾ ਦਿੱਤੀ। ਟੋਕਰੀ ਉਨ੍ਹਾਂ ਦੇ ਸਿਰ ਤੋਂ ਸਵਾ ਹੱਥ ਉੱਚੀ ਹਵਾ ਵਿੱਚ ਉੱਡ ਰਹੀ ਸੀ। ਲੋਕ ਇਸ ਕੌਤਕ ਨੂੰ ਵੇਖ ਕੇ ਹੈਰਾਨ ਹੋ ਗਏ ਅਤੇ ਜਦੋਂ ਇਸ ਗੱਲ ਦੀ ਚਰਚਾ ਰਾਜਾ ਮੋਕਲਸੀ ਕੋਲ ਪੁੱਜੀ ਤਾਂ ਉਹ ਹੱਥ ਜੋੜ ਕੇ ਆਪਣੇ ਦਰਬਾਰੀਆਂ ਸਮੇਤ ਬਾਬਾ ਜੀ ਦੇ ਚਰ੍ਹਨੀ ਆ ਲੱਗਾ ਅਤੇ ਭੁੱਲਾਂ ਬਖ਼ਸਾਂਉਣ ਲਈ ਬੇਨਤੀ ਕੀਤੀ। ਇਸ ਸਾਰੇ ਕੌਤਕ ਤੋਂ ਬਾਬਾ ਜੀ ਨੂੰ ਪ੍ਰਗਟ ਹੋਇਆ ਕਿ ਉਨ੍ਹਾਂ ਦਾ ਬੇਗਾਰ੍ਹ ਵਿੱਚ ਪਕੜ੍ਹੇ ਜਾਣਾ ਅਸਲ ਰੂਪ ਵਿੱਚ ਗੋਦੜੀ ਸਾਹਿਬ ਤੋਂ ਜੁਦਾ ਹੋਣ ਹੀ ਕਾਰਨ ਹੈ। ਉਹ ਮੁੜ ਪਵਿੱਤਰ ਗੋਦੜੀ ਦੀ ਭਾਲ ਵਿੱਚ ਗੁ: ਗੋਦੜੀ ਸਾਹਿਬ ਵਾਲੇ ਅਸਥਾਨ ਤੇ ਆ ਪੁੱਜੇ ਤਾਂ ਕੀ ਦੇਖਦੇ ਹਨ ਕਿ ਆਜੜ੍ਹੀ ਮੁੰਡੇ ਉਸ ਪਵਿੱਤਰ ਗੋਦੜੀ ਨੂੰ ਖਿੱਦੋ ਬਣਾ ਕੇ ਖੂੰਡੀਆਂ ਨਾਲ ਖੇਡ ਰਹੇ ਹਨ, ਤਾਂ ਬਾਬਾ ਜੀ ਨੇ ਉਸ ਪਵਿੱਤਰ ਗੋਦੜੀ ਦੇ ਅਪਮਾਨ ਦੀ ਭੁੱਲ ਬਖ਼ਸ਼ਾਂਉਣ ਲਈ 40 ਦਿਨ ਰੱਬ ਦੀ ਭਗਤੀ ਕਰਕੇ ਚਲੀਹਾ ਕੱਟਿਆ, ਅਤੇ ਗੋਦੜੀ ਨੂੰ ਆਪਣੇ ਮਸਤਕ ਨਾਲ ਲਾ ਕੇ ਸੈਂਕੜੇ ਵਾਰ ਚੁੰਮਿਆ। ਉਸ ਗੋਦੜੀ ਨੂੰ ਬਾਅਦ ਵਿੱਚ ਗੁਰਗੱਦੀ ਸੌਂਪਣ ਦੀ ਨਿਸ਼ਾਨੀ ਵਜੋਂ ਹਜ਼ਰਤ ਨਿਜ਼ਾਮੁ-ਉਦ-ਦੀਨ ਔਲੀਆ ਜਿੰਨ੍ਹਾਂ ਦਾ ਮੁਜ਼ਾਰ੍ਹ ਦਿੱਲੀ ਵਿੱਚ ਹੈ ਆਪਣੇ ਅੰਤ ਸਮੇਂ ਸੌਂਪਿਆ।

ਬਾਬਾ ਜੀ ਦੇ ਚਰਨ ਛੋਹ ਨੇ ਗੁ: ਗੋਦੜੀ ਸਾਹਿਬ ਵਾਲੇ ਅਸਥਾਨ ਨੂੰ ਵਰ ਦਿੱਤਾ ਕਿ ਇੱਥੇ ਮਸਤਕ ਝੁਕਾਉਣ ਵਾਲੇ ਸ਼ਰਧਾਲੂ ਸਿਰਫ਼ ਬਾਬਾ ਜੀ ਦੀਆਂ ਹੀ ਨਹੀਂ ਬਲਕਿ ਉਨ੍ਹਾਂ ਦੇ ਮੁਰਸ਼ਦ ਹਜ਼ੂਰ ਹਜ਼ਰਤ ਬੁਖਤਿਆਰ-ਕਾਕਈ ਦੀਆਂ ਖ਼ੁਸ਼ੀਆਂ ਵੀ ਪ੍ਰਾਪਤ ਕਰਿਆ ਕਰਨਗੇ ਅਤੇ ਇਸ ਅਸਥਾਨ ਤੇ ਅਕੀਦਤ ਨਾਲ ਤਪੱਸਿਆ ਕਰਨ ਵਾਲੇ ਵਿਅਕਤੀ

ਆਤ ਏਣ ... ਮਾਈ ਗੋਦੜੀ, (ਅੱਜ ਨਾਮ ... ਗੋਦੜੀ

ਮੂੰਹੋਂ ਮੰਗੀਆਂ ਮੁਰਾਦਾਂ ਪਾਉਣਗੇ ਇਤਿਹਾਸ ਸਾਖੀ ਹੈ ਕਿ ਰਾਜੇ ਮਹਾਰਾਜੇ ਸਮੇਂ-ਸਮੇਂ ਸਿਰ ਇਸ ਅਸਥਾਨ ਤੇ ਮਸਤਕ ਝੁਕਾ ਕੇ ਮੁਰਾਂਦਾ ਪਾਉਂਦੇ ਰਹੇ ਅਤੇ ਮੁਰਾਂਦ ਪੂਰੀ ਹੋਣ ਤੋਂ ਉਪਰੰਤ ਸ਼ਰਧਾਲੂ ਗੋਦੜੀ ਸਾਹਿਬ ਦੀ ਯਾਂਦ ਵਿੱਚ ਸੁੰਦਰ ਬਸਤਰ ਮਾਲ ਯਾਨੀ ਬੇਰ ਦੇ ਦਰਖੱਤ ਤੇ ਟੰਗ ਜਾਂਦੇ ਸੀ। ਉਹ ਸੁੰਦਰ ਬਸਤਰ ਸਮੇਂ ਨਾਲ ਪਾਟ ਜਾਣ ਕਾਰਨ ਲੀਰਾਂ ਹੋ ਕੇ ਲਟਕਦੇ ਰਹਿੰਦੇ ਸਨ, ਅਤੇ ਹਜ਼ਾਰਾਂ ਦੀ ਗਿਣਤੀ ਵਿੱਚ ਉਹ ਲੀਰਾਂ ਬੇਰ ਸਾਹਿਬ ਅਤੇ ਮਾਲ ਦੇ ਦਰਖੱਤ ਤੇ ਲਟਕਦੀਆਂ ਵੇਖ ਕੇ ਲੋਕ ਇਸ ਅਸਥਾਨ ਨੂੰ ਲੀਰ ਮਾਲ ਦੇ ਨਾਮ ਨਾਲ ਪੁਕਾਰਨ ਲੱਗ ਪਏ। ਆਲੇ ਦੁਆਲੇ ਦੇ ਲੋਕਾਂ ਦਾ ਬਾਬਾ ਫ਼ਰੀਦ ਜੀ ਦੀ ਗੋਦੜੀ ਨਾਲ ਅਥਾਹ ਸਤਿਕਾਰ ਅਤੇ ਵਿਸਵਾਸ ਹੋਣ ਕਾਰਨ ਇਸ ਅਸਥਾਨ ਨੂੰ 'ਮਾਂਈ ਗੋਦੜੀ' ਦੇ ਨਾਂਮ ਨਾਲ ਵੀ ਪੁਕਾਰਿਆਂ ਜਾਣ ਲੱਗਾ ਹਰ ਧਰਮ ਦੇ ਲੋਕ ਜਿੰਨ੍ਹਾਂ ਵਿੱਚ ਹਿੰਦੂ, ਸਿੱਖ, ਜੈਨੀ ਅਤੇ ਮੁਸਲਮਾਨ ਇਸ ਅਸਥਾਨ ਦੀ ਇਕੋ ਜਿਹੀ ਪੂਜਾ ਕਰਦੇ ਹਨ। ਇਕ ਦਿਨ ਸੁਬ੍ਹਾ 9 ਵਜੇ ਸੰਨ 1981 ਵਿੱਚ ਇਕ ਬੀਬੀ ਜਿਸ ਨੂੰ ਫ਼ਰੀਦਕੋਟ ਦੇ ਲੋਕ ਲੇਡੀ ਡਾ: ਪ੍ਰਕਾਂਸ਼ ਕੌਰ ਦੇ ਨਾਂ ਨਾਲ ਜ਼ਾਂਣਦੇ ਸੀ ਦਾਸ ਇੰਦਰਜੀਤ ਸਿੰਘ ਖਾਲਸਾ ਜੋ ਗੁ. ਟਿੱਲਾ ਬਾਬਾ ਫ਼ਰੀਦ ਦੇ ਪ੍ਰਧਾਂਨ ਸਨ ਉਨ੍ਹਾਂ ਕੋਲ ਗਈ ਅਤੇ ਭੁੱਬਾਂ ਮਾਰ ਕੇ ਰੋਣ ਲੱਗ ਪਈ ਉਸ ਨੇ ਕਿਹਾ ਕਿ ਮੈਂ "ਮਾਈ ਗੋਦੜੀ" ਦੇ ਅਸਥਾਨ ਤੇ ਤਿੰਨ ਵਾਰ ਨਿਸ਼ਾਨ ਸ਼ਾਂਹਿਬ ਦੀ ਸੇਵਾ ਕਰਵਾ ਚੁੱਕੀ ਹਾਂ ਅਤੇ ਉੱਥੇ ਗੁਰੂ ਗ੍ਰੰਥ ਸਾਂਹਿਬ ਜੀ ਦੇ ਪ੍ਰਕਾਸ਼ ਵਾਸਤੇ ਇੱਕ ਕਮਰਾ ਬਣਵਾ ਰਹੀ ਹਾਂ, ਪਰ ਕੋਈ ਲੋਕ ਨਿਸ਼ਾਨ ਸਾਂਹਿਬ ਪੱਟ ਜਾਂਦੇ ਹਨ। ਇੰਦਰਜੀਤ ਸਿੰਘ ਖਾਲਸਾ ਨੂੰ ਉਸ ਨੇ ਇਹ ਵੀ ਦੱਸਿਆਂ ਕਿ ਮੈਂ ਸਾਰੇ ਸਿੱਖ ਆਗੂਆਂ ਪਾਸ ਹੋ ਆਂਈ ਹਾਂ। ਪਰ ਕਿਸੇ ਨੇ ਮੈਨੂੰ ਮੱਦਦ ਦਾਂ ਯਕੀਨ ਨਹੀਂ ਦੁਆਇਆ।

ਸਾਮ ਨੂੰ ਇੰਦਰਜੀਤ ਸਿੰਘ ਖਾਂਲਸਾਂ ਤੇ ਭਾਈ ਵੀਰ ਸਿੰਘ ਮੱਥਾ ਟੇਕਣ ਗਏ, ਤਾਂ ਦੇਖਿਆ, ਕਿ ਗੁਰੂ ਗ੍ਰੰਥ ਸਾਹਿਬ ਦੀ ਬਹੁਤ ਬੇਅਦਬੀ ਕੀਤੀ ਜਾ ਰਹੀ ਹੈ ਅਤੇ ਉਨ੍ਹਾਂ ਨੂੰ ਕੈਦ ਕਰਕੇ ਰੱਖਿਆ ਹੋਇਆਂ ਹੈ ਅਤੇ ਉਨ੍ਹਾਂ ਦੀ ਕੋਈ ਸੇਵਾ ਨਹੀਂ ਹੋ ਰਹੀ ਤਾਂ ਉਨ੍ਹਾਂ ਨੇ ਪਾਸ ਫਿਰਦੇ ਲੀਰਮਾਲ

ਪਬਲਿਕ ਸਕੂਲ ਦੇ ਹੈੱਡਮਾਸਟਰ ਜੋ ਮਦਨ ਲਾਲ ਗੁਪਤਾ ਦੇ ਸਪੁੱਤਰ ਸਨ ਨੂੰ ਬੁਲਾ ਕੇ ਪੁੱਛਿਆ ਕਿ ਇਸ ਅਸਥਾਨ ਦੀ ਸੇਵਾ ਕੌਣ ਕਰਵਾ ਰਿਹਾ ਹੈ ਤਾਂ ਉਸ ਨੇ ਦੱਸਿਆ ਕਿ ਪ੍ਰਿੰਸੀਪਲ ਗੁਰਚਰਣ ਸਿੰਘ ਉਸ ਦੇ ਪਿਤਾ ਲਾਲਾ ਮਦਨ ਲਾਲ ਅਤੇ ਕੁਝ, ਫ਼ਰੀਦਕੋਟ ਦੀਆਂ ਨਾਮਵਰ ਹਸਤੀਆਂ ਨੇ ਇਕ ਕਮੇਟੀ ਬਣਾਈ ਹੋਈ ਹੈ ਜੋ ਇਸਦਾ ਇੰਤਜਾਮ ਕਰਦੀ ਹੈ। ਤਾਂ ਸੇਖੋਂ ਸਾਹਿਬ ਨੇ ਉਸਨੂੰ ਪੁੱਛਿਆ, ਕੀ ਉਨ੍ਹਾਂ ਨੂੰ ਗੁਰੂ ਗ੍ਰੰਥ ਸਾਹਿਬ ਦੀ ਮੁਰਿਯਾਦਾ ਬਾਰੇ ਨਹੀਂ ਪਤਾ ? ਜੋ ਗੁਰੂ ਗ੍ਰੰਥ ਸਾਹਿਬ ਦੀ ਇੱਥੇ ਬੇਅਦਬੀ ਹੋ ਰਹੀ ਹੈ, ਕਿ ਉਹ ਇਸ ਤੋਂ ਨਹੀਂ ਜਾਂਣੂ ? ਉਹ ਕੁਝ ਹੈਰਾਨ ਅਤੇ ਪ੍ਰੇਸ਼ਾਨ ਹੋ ਗਿਆ, ਅਗਲੇ ਦਿਨ ਇਸ ਇਲਾਕੇ ਦੇ ਹਜ਼ਾਰਾਂ ਬਾਬਾ ਫ਼ਰੀਦ ਦੇ ਸਰਧਾਲੂ ਇਸ ਸਥਾਨ ਤੇ ਇਕੱਠੇ ਹੋਏ ਅਤੇ ਉਨ੍ਹਾਂ ਨੇ ਰੇਜੂਲੇਸ਼ਨ ਪਾਸ ਕਰਕੇ ਇਸ ਅਸਥਾਨ ਦਾ ਪ੍ਰਬੰਧ ਸ: ਇੰਦਰਜੀਤ ਸਿੰਘ ਸੇਖੋਂ ਨੂੰ ਸੌਂਪ ਦਿੱਤਾ ਜਿਨ੍ਹਾਂ ਨੇ ਬਹੁਤ ਥੋੜੇ ਸਮੇਂ ਵਿੱਚ ਹੀ ਬਾਬਾ ਫ਼ਰੀਦ ਜੀ ਦੀ ਉਸ ਪਵਿੱਤਰ ਧਰਤੀ ਦੀ ਚਾਰਦਵਾਰੀ ਕਰਵਾਈ, ਜੋ ਬਾਬਾ ਜੀ ਦੇ ਨਾਂ ਕਾਗਜ਼ਾਤ ਮਾਲ ਵਿੱਚ ਮੌਜੂਦ ਹੈ, ਜੋ ਤਕਰੀਬਨ ਛੇ ਕਨਾਲਾਂ ਸੀ ਅਤੇ ਫਿਰ ਬਾਬਾ ਜੀ ਦੇ ਅੱਗੇ ਅਰਦਾਸ ਬੇਨਤੀ ਕਰਕੇ ਉਨ੍ਹਾਂ ਦੇ ਹੁਕਮ ਅਨੁਸਾਰ ਇਸ ਅਸਥਾਨ ਤੇ ਬਾਬਾ ਫ਼ਰੀਦ ਗੁਰਦਵਾਰਾ ਸਾਹਿਬ ਦੀਆਂ ਬਿਲਡਿੰਗਾਂ ਦੀ ਉਸਾਰੀ ਅਰੰਭ ਹੋਈ ਬਾਬਾ ਫ਼ਰੀਦ ਜੀ ਦੇ ਹੁਕਮ ਅਨੁਸਾਰ ਹੀ ਇਹ ਫੈਸਲਾ ਕੀਤਾ ਗਿਆ ਕਿ ਇਸ ਸਥਾਨ ਦੀ ਕਾਰ ਸੇਵਾ ਲਈ ਕਿਸੇ ਨਗਰ ਸ਼ਹਿਰ ਜਾਂ ਪਿੰਡ ਵਿਚੋਂ ਕੋਈ ਉਗਰਾਹੀ ਨਹੀਂ ਕੀਤੀ ਜਾਵੇਗੀ ਅਤੇ ਨਾ ਹੀ ਕਿਸੇ ਦਾਨੀ ਨਾਂ ਦਾ ਗੁਰਦਵਾਰਾ ਸਾਹਿਬ ਦੇ ਅੰਦਰ ਪੱਥਰ ਲਗਾਇਆ ਜਾਵੇਗਾ। ਇਸ ਅਰਦਾਸ ਤੋਂ ਬਾਅਦ ਇਨ੍ਹਾਂ ਪਵਿੱਤਰ ਅਸਥਾਨਾਂ ਦੀ ਉਸਾਰੀ ਅਰੰਭ ਹੋਈ, ਕਮੇਟੀ ਨੇ ਕੋਟਕਪੂਰਾ ਰੋਡ ਤੇ ਕਾਰ ਸੇਵਾ ਦਾ ਇਕ ਬੋਰਡ ਲਟਕਾ ਦਿੱਤਾ ਅਤੇ ਕਾਰ ਸੇਵਾ ਦਾ ਇਕ ਹੋਰ ਬੋਰਡ ਗੁ: ਸਾਹਿਬ ਦੇ ਅੰਦਰ ਟਾਹਲੀ ਦੇ ਦਰੱਖਤ ਦੇ ਨਾਲ ਲਗਵਾ ਦਿੱਤਾ। ਕੁਝ ਹੀ ਦਿਨਾਂ ਬਾਅਦ ਇੱਕ ਝੱਖੜ ਆਇਆ ਅਤੇ ਦੋਨੋਂ ਬੋਰਡ ਉੱਡ ਗਏ ਇੰਞ ਪ੍ਰਗਟ

ਹੋਇਆ ਕਿ ਬਾਬਾ ਜੀ ਨੇ ਇਹਨਾਂ ਬੋਰਡਾਂ ਨੂੰ ਲਗਵਾਉਣ ਦੀ ਪ੍ਰਵਾਨਗੀ ਨਹੀਂ ਦਿੱਤੀ।

ਸਭ ਤੋਂ ਪਹਿਲੇ ਪਰਚੀ ਮਹਾਂਪੁਰਸ਼ ਸੰਤ ਜਰਨੈਲ ਸਿੰਘ ਜੀ ਖਾਲਸਾ ਦਮਦਮੀ ਟਕਸਾਲ ਨੇ ਬਗੈਰ ਕਿਸੇ ਪ੍ਰੇਰਨਾ ਤੋਂ 500 ਰੁ: ਦੀ ਕਟਵਾਈ ਸ: ਭੁਪਿੰਦਰ ਸਿੰਘ ਆਈ.ਏ.ਐਸ. ਡਿਪਟੀ ਕਮਿਸ਼ਨਰ ਨੇ ਇਸ ਅਸਥਾਨ ਤੇ ਖੁਦ ਪਹੁੰਚ ਕੇ 1100 ਰੁ: ਦੀ ਦੂਸਰੀ ਪਰਚੀ ਕਟਵਾਈ ਅਤੇ ਉਸ ਦਿਨ ਹੀ ਸ਼ਾਮ ਨੂੰ ਕਮੇਟੀ ਦੇ ਦੋ ਮੈਂਬਰਾਂ ਨੇ ਵੀ 11, 11 ਸੌ ਰੁ: ਦੀਆਂ ਪਰਚੀਆਂ ਕਟਵਾਈਆਂ। ਬਸ ਇਸ ਨਾਲ ਹੀ ਕਾਰ ਸੇਵਾ ਅਰੰਭ ਹੋ ਗਈ ਅਤੇ ਅੱਜ ਤੱਕ 12 ਕਨਾਲ ਜ਼ਮੀਨ ਖ਼ਰੀਦੀ ਜਾ ਚੁੱਕੀ ਹੈ। ਗੁ: ਸਾਹਿਬ ਦਾ ਅਸਥਾਨ, ਗੋਦੜੀ ਅਸਥਾਨ, ਲੰਗਰ ਸਾਹਿਬ, ਦਫ਼ਤਰ ਜੋੜੇ ਘਰ, ਇਸ਼ਨਾਨ ਘਰ ਤੇ ਬਹੁਤ ਹੀ ਸੁੰਦਰ ਦਰਸ਼ਨੀ ਡਿਉੜੀ ਬਣਾਈ ਜਾ ਚੁੱਕੀ ਹੈ। ਇਸ ਸਾਰੇ ਸਥਾਨ ਦੀ ਵਿਸ਼ੇਸ਼ਤਾ ਇਹ ਹੈ ਕਿ ਇੱਥੇ ਪੁੱਜਣ ਵਾਲੇ ਦਰਸ਼ਕਾਂ ਅਤੇ ਸ਼ਰਧਾਲੂਆਂ ਨੂੰ (ਸ਼ਾਂਤਮਈ) ਮਹੌਲ ਮਿਲਦਾ ਹੈ ਅਤੇ ਗੁਰੂ ਨਾਨਕ ਅਤੇ ਬਾਬਾ ਫ਼ਰੀਦ ਫਿਲੌਸੀ ਦਾ ਪ੍ਰਚਾਰ ਪ੍ਰੈਕਟੀਕਲ ਰੂਪ ਵਿੱਚ ਦੇਖਣ ਨੂੰ ਮਿਲਦਾ ਹੈ। ਹਰ ਵੀਰਵਾਰ ਹਜ਼ਾਰਾਂ ਦੀ ਗਿਣਤੀ ਵਿੱਚ ਸ਼ਰਧਾਲੂ ਆਪਣੀ ਸ਼ਰਧਾ ਦੇ ਫੁੱਲ ਭੇਟ ਕਰਨ ਆਉਂਦੇ ਹਨ ਅਤੇ ਮੂੰਹੋਂ ਮੰਗੀਆਂ ਮੁਰਾਦਾਂ ਪਾਉਂਦੇ ਹਨ। ਸੁਬ੍ਹਾ 8 ਵਜੇ ਤੋਂ ਲੈ ਕੇ ਸ਼ਾਮ ਦੇ 8 ਵਜੇ ਤੱਕ ਬਾਬਾ ਫ਼ਰੀਦ ਜੀ ਦੇ ਅਤੁੱਟ ਲੰਗਰ ਵਰਤਦੇ ਹਨ। ਜਿਸ ਵਿੱਚ ਬਾਬਾ ਫ਼ਰੀਦ ਦੇ ਚੇਲਾਂ ਦੇ ਪਿਲਾਓ ਦੀ ਨਿਆਜ਼, ਜ਼ਲੇਬੀਆਂ, ਚਾਹ ਅਤੇ ਪ੍ਰਸ਼ਾਦਾ ਆਦਿ ਸ਼ਾਮਲ ਹਨ। ਇਹ ਸਾਰਾ ਕੰਮ ਸੰਗਤਾਂ ਦੇ ਸਹਿਯੋਗ ਨਾਲ ਚਲ ਰਿਹਾ ਹੈ। ਹਰ ਮਹੀਨੇ ਦੇ ਪਹਿਲੇ ਵੀਰਵਾਰ ਸੁਬ੍ਹਾ 6 ਵਜੇ ਤੋਂ 8 ਵਜੇ ਤੱਕ ਸ਼ਰਧਾਲੂ ਸੰਗਤਾਂ ਸੁਖਮਨੀ ਸਾਹਿਬ ਦਾ ਪਾਠ ਕਰਦੀਆਂ ਹਨ। ਅਤੇ ਹਰ ਐਤਵਾਰ ਨੂੰ 3 ਵਜੇ ਤੋਂ 5 ਵਜੇ ਤੱਕ ਬੀਬੀਆਂ ਦਾ ਦੀਵਾਨ ਸੱਜਦਾ ਹੈ ਜਿਸ ਵਿੱਚ ਬੀਬੀਆਂ ਗੁਰਬਾਣੀ ਗਾਇਣ ਕਰਦੀਆਂ ਹਨ।

ਬਾਬਾ ਜੀ ਦੀ ਆਪਾਰ ਕ੍ਰਿਪਾ ਨਾਲ ਹਰ ਰੋਜ਼ ਸੁਬ੍ਹਾ ਅਤੇ ਸ਼ਾਮ ਨਿੱਤ ਨੇਮ ਅਤੇ ਕੀਰਤਨ ਦਾ ਪ੍ਰਵਾਹ ਚੱਲਦਾ ਹੈ। ਬਾਬਾ ਜੀ ਦੀ ਰਹਿਮਤ ਦਾ ਕਰਿਸ਼ਮਾ ਹੀ ਕਿਹਾ ਜਾ ਸਕਦਾ ਹੈ ਕਿ ਫ਼ਰੀਦ ਸ਼ਕਰਗੰਜ਼ ਦੇ ਇਸ ਮੁਤਬਰਕ ਅਸਥਾਨ ਦੇ ਸਾਹਮਣੇ ਪੰਜਾਬ ਸਰਕਾਰ ਨੇ ਇਕ ਬਹੁਤ ਵੱਡੀ ਗੰਨਾ ਮਿੱਲ ਸਥਾਪਤ ਕਰ ਦਿੱਤੀ ਹੈ। ਅਤੇ ਇਸ ਸਥਾਨ ਤੋਂ ਬਾਬਾ ਫ਼ਰੀਦ ਜੀ ਦੀ ਮਿੱਠੀ ਬਾਣੀ ਲੋਕਾਂ ਦੇ ਮਨਾਂ ਦੀ ਕੁੜੱਤਣ ਦੂਰ ਕਰਦੀ ਹੈ। ਅਤੇ ਦੂਸਰੇ ਪਾਸੇ ਉਸ ਗੰਨਾ ਮਿੱਲ ਵਿੱਚ ਲੱਖਾਂ ਮਣ ਬਣੀ ਖੰਡ ਮਨੁੱਖਤਾ ਦੇ ਮੂੰਹ ਦੀ ਕੁੜੱਤਣ ਦੂਰ ਕਰਦੀ ਹੈ। ਹਰ ਸਾਲ 21-22 ਸਤੰਬਰ ਨੂੰ ਫ਼ਰੀਦਕੋਟ ਵਿਖੇ ਬਾਬਾ ਜੀ ਦਾ ਜੋੜ ਮੇਲਾ ਲੱਗਦਾ ਹੈ ਅਤੇ 23 ਸਤੰਬਰ ਨੂੰ ਇਕ ਵਿਸ਼ਾਲ ਨਗਰ ਕੀਰਤਨ ਗੁ: ਬਾਬਾ ਫ਼ਰੀਦ ਤੋਂ 10 ਵਜੇ ਅਰੰਭ ਹੋ ਕੇ ਗੁ: ਗੋਦੜੀ ਬਾਬਾ ਫ਼ਰੀਦ ਵਿਖੇ ਪਹੁੰਚ ਕੇ ਦੀਵਾਨ ਸੱਜਦੇ ਹਨ ਜੋ ਸ਼ਾਮ ਦੇ 6 ਵਜੇ ਤੱਕ ਚੱਲਦੇ ਰਹਿੰਦੇ ਹਨ। ਹਰ ਸਾਲ ਬਹੁਤ ਸਾਰੇ ਜ਼ਰੂਰਤ ਮੰਦ ਵਿਦਿਆਰਥੀਆਂ ਨੂੰ ਵਜ਼ੀਫ਼ੇ ਦਿੱਤੇ ਜਾਂਦੇ ਹਨ। ਅਤੇ ਕੰਠ ਗੁਰਬਾਣੀ ਸ਼ਬਦ ਗਾਇਣ, ਸ਼ੁੱਧ ਗੁਰਬਾਣੀ ਪਾਠ ਬਾਬਾ ਫ਼ਰੀਦ ਜੀ ਦੀ ਜੀਵਨੀ ਬਾਰੇ ਪਰਚਾ ਇਤਿਹਾਸ ਬਾਬਾ ਜੀ ਦੇ ਸਲੋਕਾਂ ਤੇ ਭਾਸ਼ਨ ਮੁਕਾਬਲਾ ਲੇਖ ਮੁਕਾਬਲਾ ਅਤੇ ਸੂਟਿੰਗ ਕੰਪੀਟੀਸ਼ਨ ਪਹਿਲੀ ਤੋਂ ਦੱਸਵੀਂ ਜਮਾਤ ਤੱਕ ਦੇ ਬੱਚਿਆਂ ਦੇ ਕਰਵਾਏ ਜਾਂਦੇ ਹਨ। ਅਤੇ ਹਜ਼ਾਰਾਂ ਦੀ ਗਿਣਤੀ ਵਿੱਚ ਬੱਚੇ ਹਿੱਸਾ ਲੈਂਦੇ ਹਨ, ਅਤੇ ਜੇਤੂਆਂ ਨੂੰ 20-25 ਹਜ਼ਾਰ ਰੁ: ਦੇ ਇਨਾਮ ਦਿੱਤੇ ਜਾਂਦੇ ਹਨ। ਹਰ ਸਾਲ ਕੁਝ ਅਹਿਮ ਸ਼ਖਸ਼ੀਅਤਾਂ ਨੂੰ ਸਨਮਾਨਤ ਕੀਤਾ ਜਾਂਦਾ ਹੈ।

ਇਸ ਅਸਥਾਨ ਦੀ ਇਕ ਹੋਰ ਵਿਸ਼ੇਸ਼ਤਾ ਇਹ ਹੈ ਕਿ ਜਿਵੇਂ ਸ੍ਰੀ ਹਰਮਿੰਦਰ ਸਾਹਿਬ ਦਾ ਨੀਂਹ ਪੱਥਰ ਮਹਾਨ ਸੂਫ਼ੀ ਔਲੀਆ ਹਜ਼ਰਤ ਮੀਆਂ ਮੀਰ ਨੇ ਰੱਖਿਆ ਸੀ ਉਸੇ ਤਰ੍ਹਾਂ ਇਸ ਸਥਾਨ ਦਾ ਨੀਂਹ ਪੱਥਰ ਵੀ ਪ੍ਰਸਿੱਧ ਸੂਫ਼ੀ ਜੋ ਬਾਬਾ ਫ਼ਰੀਦ ਜੀ ਦੀ ਆਲ ਔਲਾਦ ਵਿੱਚੋਂ ਹਨ ਬਾਬਾ ਰਾਸ਼ਿਦ ਫ਼ਰੀਦੀ ਸ਼ਜ਼ਾਦਾ ਨਸ਼ੀਨ ਆਸਤਾਨਾ ਆਲੀਆ ਰਜ਼ਬਪੁਰ ਯੂ.ਪੀ. ਨੇ ਰੱਖਿਆ ਹੈ ਅਤੇ ਗੋਦੜੀ ਅਸ਼ਥਾਨ ਤੇ ਲੀਰ ਮਾਲ ਦੀ ਪਵਿੱਤਰ ਲੱਕੜ

ਅਤੇ ਇਕ ਇਤਿਹਾਸਕ ਸੁਨਿਹਰੀ ਅੱਖਰਾਂ ਵਿੱਚ ਲਿਖਿਆ ਹੋਇਆ $1\frac{1}{2}$ ਇੰਚ ਤੇ 2 ਇੰਚ ਦਾ ਕੁਰਾਨ ਸ਼ਰੀਫ਼ ਅਲਮਾਰੀ ਵਿੱਚ ਪਿਆ ਹੈ। ਜੋ ਇੱਥੋਂ ਹੀ ਖ਼ੁਦਾਈ ਸਮੇਂ ਮਿਲਿਆ ਸੀ। ਜਿਸ ਨੂੰ ਸਭ ਮਜ਼ਬਾਂ ਦੇ ਲੋਕ ਸਤਿਕਾਰ ਵਜੋਂ ਸਿਰ ਝੁਕਾਉਂਦੇ ਹਨ। ਇਸ ਅਸਥਾਨ ਤੇ ਬਾਬਾ ਫ਼ਰੀਦ ਜੀ ਦੇ ਨਾਂ ਨਾਲ ਸਬੰਧਤ ਇਕ ਮਸਜਿਦ ਬਣਾਉਣ ਦੀ ਵੀ ਯੋਜਨਾ ਹੈ, ਅਤੇ ਬਾਬਾ ਜੀ ਦੀ ਪਵਿੱਤਰ ਜ਼ਮੀਨ ਵਿੱਚੋਂ 9 ਮਰਲੇ ਤੇ ਮੰਦਰ ਦੁਰਗਾ ਮਾਤਾ ਦਾ ਵੀ ਬਣਾਇਆ ਗਿਆ ਹੈ ਅਤੇ ਸਹੀ ਅਰਥਾਂ ਵਿਚ ਇਹ ਅਸਥਾਨ ਧਰਮ ਨਿਰਪੱਖਤਾ ਅਤੇ ਗੁਰੂ ਨਾਨਕ ਦੇਵ ਜੀ ਦੇ ਇਸ ਸ਼ਬਦ ਦੀ ਸਹੀ ਉਦਾਹਰਣ ਹੈ।

"ਏਕ ਪਿਤਾ ਏਕਸੁ ਕੇ ਹਮ ਬਾਰਿਕ ॥"

ਇਸ ਅਸਥਾਨ ਦੀ ਸਭ ਤੋਂ ਵੱਡੀ ਵਿਸ਼ੇਸ਼ਤਾ ਜਿਸ ਦੀ ਉਦਾਹਰਣ ਸਾਰੇ ਸੰਸਾਰ ਵਿੱਚ ਨਹੀਂ ਮਿਲਦੀ ਉਹ ਇਹ ਹੈ ਕਿ ਇਸ ਅਸਥਾਨ ਤੇ ਬਾਬਾ ਫ਼ਰੀਦ ਜੀ ਵੱਲੋਂ ਸੰਗਤਾਂ ਰਾਹੀਂ ਭੇਜੀ ਹੋਈ ਗੋਲਕ ਦੀ ਮਾਇਆ ਜਾਂ ਇਸ ਅਸਥਾਨ ਤੇ ਕੱਟੀਆਂ ਜਾ ਰਹੀਆਂ ਪਰਚੀਆਂ ਨਾਲ ਹੀ ਇਹ ਅਸਥਾਨ ਉਸਾਰਿਆ ਜਾ ਰਿਹਾ ਹੈ ਕਿਸੇ ਨਗਰ ਜਾਂ ਸ਼ਹਿਰ ਵਿੱਚੋਂ ਕੋਈ ਉਗਰਾਹੀ ਨਹੀਂ ਕੀਤੀ ਗਈ ਇੱਥੋਂ ਤੱਕ ਕਿ ਪ੍ਰਬੰਧਕਾਂ ਵੱਲੋਂ ਕਾਰ ਸੇਵਾ ਦਾ ਕੋਈ ਬੋਰਡ ਵੀ ਨਹੀਂ ਲਾਇਆ ਗਿਆ। ਸਗੋਂ ਬਾਬਾ ਫ਼ਰੀਦ ਜੀ ਦੀ ਰਹਿਮਤ ਤੇ ਪ੍ਰੇਰਨਾ ਨਾਲ ਹੀ ਮਾਇਆ ਇਕੱਠੀ ਹੁੰਦੀ ਹੈ।

40 ਲੱਖ ਰੁਪੈ ਦੀ ਲਾਗਤ ਨਾਲ ਇਸ ਸਥਾਨ ਤੇ ਇਕ ਸੰਤ ਸਰੋਵਰ 100 × 100 ਫੁੱਟ ਲੋਹੇ ਦੇ ਜਾਲ ਅਤੇ ਕੰਕਰੀਟ ਦੀਆਂ ਸਲੈਬਾਂ ਪਾ ਕੇ ਬਣਾਇਆ ਜਾ ਚੁਕਿਆ ਹੈ; ਅਤੇ ਉਸ ਦੇ ਤਿੰਨ ਤਰਫ਼ ਬਰਾਮਦੇ ਬਣਾਏ ਜਾ ਚੁੱਕੇ ਹਨ। ਬੀਬੀਆਂ ਲਈ ਇਸ਼ਨਾਨ ਕਰਨ ਲਈ ਵਿਸ਼ੇਸ਼ ਸਥਾਨ ਬਣਾਇਆ ਗਿਆ ਹੈ। ਅਤੇ ਸਾਰੇ ਪਾਸੇ ਪ੍ਰਕਰਮਾ ਦੀ ਸੇਵਾ ਸੰਗਮਰ-ਮਰ ਨਾਲ ਕਰਵਾਈ ਜਾ ਰਹੀ ਹੈ। ਅਤੇ ਇਸ ਸਰੋਵਰ ਵਿੱਚ ਪੰਜ ਤਖਤ ਸਹਿਬਾਨ, ਤਿੰਨ ਪਾਵਨ ਨਦੀਆਂ ਗੰਗਾ, ਗੋਦਾਵਰੀ, ਜਮਨਾ ਅਤੇ ਅਰਬ

ਸ਼ 'ਚੋਂ ਮੁਤਬਰਕ ਚਸ਼ਮੇ ਐਬ-ਜਮ-ਜਮ ਦਾ ਪਵਿੱਤਰ ਜਲ, ਗੁਰਬਾਣੀ
ਦਾ-ਮੰਤਰਾ ਅਤੇ ਕੁਰਾਨ ਸ਼ਰੀਫ਼ ਦੀਆਂ ਆਇਤਾਂ ਦੇ ਉਚਾਰਨ ਕੀਤੇ
ਾਣ ਤੋਂ ਬਾਅਦ ਭਾਈ ਤੀਰਥ ਸਿੰਘ ਮਹੰਤ ਸੇਵਾ ਪੰਥੀ ਸੰਪ੍ਰਦਾਇ ਨੇ
ਇਸ ਸਰੋਵਰ ਵਿਚ ਸਮੋਇਆ ।

ਇਸ ਕਮੇਟੀ ਨੇ ਬਾਬਾ ਫ਼ਰੀਦ ਜੀ ਦੀ ਅਪਾਰ ਕ੍ਰਿਪਾ ਦੁਆਰਾ
ਬਾਬਾ ਫ਼ਰੀਦ ਪਬਲਿਕ ਸਕੂਲ ਦਾ ਨਿਰਮਾਣ ਕੀਤਾ ਹੈ ਜਿਸ ਤੇ ਕੁਲ
2 ਕਰੋੜ ਰੁਪੈ ਦੀ ਲਾਗਤ ਆਉਣ ਦਾ ਅਨੁਮਾਨ ਹੈ ਪਹਿਲੀ ਫੇਜ ਵਿਚ
40 ਕਮਰੇ, 4 ਦੀਵਾਰੀ ਅਤੇ ਮੇਨ ਗੇਟ ਮੁਕੰਮਲ ਹੋ ਚੁੱਕੇ ਹਨ । ਕੁਲ
100 ਕਮਰੇ ਸਕੂਲ ਲਈ ਅਤੇ 500 ਬੱਚਿਆਂ ਦਾ ਹੋਸਟਲ ਆਦਿ ।
ਅਗਲੀ ਫੇਜ ਵਿਚ ਤਿਆਰ ਹੋਗਿਆ ਹੈ । ਤਕਰੀਬਨ 80 ਲੱਖ ਰੁਪੈ ਖਰਚ
ਹੋ ਚੁੱਕੇ ਹਨ । ਇਸ ਵਿਚ ਵੀ ਸਾਰੀ ਮਾਇਆ ਬਾਬਾ ਫ਼ਰੀਦ ਜੀ ਵੱਲੋਂ
ਸੰਗਤਾ ਰਾਹੀਂ ਬਖ਼ਸ਼ਿਸ ਕੀਤੀ ਗਈ ਇਸਤੇਮਾਲ ਕੀਤੀ ਗਈ ਹੈ ।
ਸਕੂਲ ਵਿਚ ਬਹੁਤ ਹੀ ਯੋਗ ਸਟਾਫ਼ ਅਤੇ ਪ੍ਰਿੰਸੀਪਲ ਰੱਖਿਆ ਗਿਆ ਹੈ ।
ਲਾਇਕ ਅਤੇ ਗਰੀਬ ਬੱਚਿਆਂ ਲਈ ਖਾਸ ਸੁਵਿਧਾਵਾ ਦਿੱਤੀਆਂ ਜਾਂਦੀਆਂ
ਹਨ । ਕੰਮਪਿਊਟਰ, ਅਤੇ ਨਵੀਨ ਕਿਸਮ ਦੇ ਔਡੀਉਵੀਯੂਲ ਏਡ ਢੇ
ਯੰਤਰਾਂ ਰਾਹੀ' ਬੱਚਿਆਂ ਨੂੰ ਸਿੱਖਿਆ ਦੇਣ ਦੇ ਪ੍ਰਬੰਧ ਕੀਤੇ ਗਏ ਹਨ ।

## ਗੁ: ਟਿੱਲਾ ਬਾਬਾ ਫ਼ਰੀਦ :-

25 ਸਤੰਬਰ, 1969 ਤੋਂ ਪਹਿਲਾਂ ਕਰਤਾਰ ਸਿੰਘ ਦੇ ਨਾਂ ਦਾ ਇਕ
ਮਹੰਤ ਇੱਥੋਂ ਦਾ ਇਨਚਾਰਜ ਸੀ, ਅਤੇ ਸਤੰਬਰ, 1969 ਦੇ ਮਹੀਨੇ ਵਿਚ
ਸ਼ਹਿਰੀਆਂ ਵੱਲੋਂ ਇਕ ਕਮੇਟੀ ਨਿਯੁਕਤ ਕੀਤੀ ਗਈ ਸੀ । ਜਿਸ ਦਾ
ਪ੍ਰਧਾਨ ਸ: ਇੰਦਰਜੀਤ ਸਿੰਘ ਖਾਲਸਾ ਨੂੰ ਨਿਯੁਕਤ ਕੀਤਾ ਸੀ 25 ਸਤੰਬਰ
ਨੂੰ ਇਸ ਸਥਾਨ ਤੇ ਜੋ ਉਸ ਸਮੇਂ ਨਾਨਕ ਸ਼ਾਹੀ ਇੱਟਾ ਦਾ ਬਣਿਆ
ਹੋਇਆ ਛੋਟਾ ਜਿਹਾ ਗੁੰਬਦ ਨੁਮਾ ਕਮਰਾ ਸੀ, ਅਤੇ ਬਾਕੀ ਸਾਰਾ
ਕੰਪਲੈਕਸ ਕੱਚਾ ਸੀ ਦਾ ਕਬਜ਼ਾ ਲਿਆ । ਬਾਬਾ ਫ਼ਰੀਦ ਜੀ ਨੇ ਇਸ ਅਸਥਾਨ
ਤੇ ਗਾਰ੍ਹੇ ਦੀ ਟੋਕਰੀ ਚੁੱਕੀ, ਅਤੇ ਨਾਲ ਹੀ ਬਣੀ ਹੋਈ ਕਿਲ੍ਹਾ ਮੁਬਾਰਕ

ਦੀ ਗੜ੍ਹੀ ਤੇ ਉਹ ਗਾਰ੍ਹਾ ਲਗਾਇਆ ਗਿਆ। ਇਸ ਕਿਲ੍ਹਾ ਮੁਬਾਰਕ ਵਿਚ ਇਕ ਜਗ੍ਹਾ ਫ਼ਰੀਦ ਜੀ ਦੇ ਨਾਂ ਦਾ ਇਕ ਛੋਟਾ ਜਿਹਾ ਕਮਰਾ ਬਣਵਾ ਕੇ ਉਸ ਵਿਚ ਜੋਤ ਜਗਦੀ ਰਹਿਣ ਦੀ ਪ੍ਰਥਾ ਮਹਾਰਾਜਾ ਵਜ਼ੀਰ ਸਿੰਘ ਨੇ ਚਲਾਈ ਕਿਉਂਕਿ ਉਸ ਨੂੰ ਬਾਬਾ ਜੀ ਨੇ ਸੁਪਨੇ ਵਿਚ ਦਿਖਾਈ ਦਿੱਤੀ ਸੀ ਅਤੇ ਉੱਥੇ ਹਰ ਵੀਰਵਾਰ ਨੂੰ ਸਵਾ ਪੰਜ ਮਣ ਸ਼ੱਕਰ ਸੈਂਕੜੇ ਸਾਲਾ ਤੋਂ ਉਸ ਗੜ੍ਹੀ ਦੇ ਦਰਵਾਜੇ ਅੱਗੇ ਇਕੱਠੇ ਹੋਏ ਸ਼ਰਧਾਲੂਆਂ ਵਿਚ ਵੰਡੀ ਜਾਂਦੀ ਰਹੀ। ਪਰ ਮਹਾਰਾਜਾ ਵਜ਼ੀਰ ਸਿੰਘ ਦੀ ਆਲ ਔਲਾਦ ਵਿੱਚੋਂ ਆਖਰੀ ਰਾਜਾ ਹਰਇੰਦਰ ਸਿੰਘ ਨੇ 1960, 61 ਵਿਚ ਇਹ ਸਾਰੀਆ ਪ੍ਰਥਾਨਾਂ ਬੰਦ ਕਰ ਦਿੱਤੀਆਂ।

ਅੱਜ ਇਹ ਸਥਾਨ ਬਹੁਤ ਢਹਿੰਦੀਆਂ ਕਲਾ ਵਿਚ ਹੈ। ਅਤੇ ਇਸ ਕਿਲੇ ਦੇ ਅੱਗੋਂ ਲੰਘਦਿਅਆਂ ਇੰਜ ਜਾਪਦਾ ਹੈ ਕਿ ਇਹ ਕਿਲਾ ਖਤਮ ਹੋਈ ਰਜਵਾੜਾ ਸ਼ਾਹੀ ਦੇ ਭੂਤ ਦੀ ਇਕ ਇਬਰਤ ਯੋਗ ਨਿਸ਼ਾਨੀ ਹੈ ਅਤੇ ਦੂਸਰੇ ਪਾਸੇ ਹਜ਼ਾਰਾ ਦੀ ਗਿਣਤੀ ਵਿਚ ਲੋਕ ਰੰਗ-ਬਰੰਗੀਆਂ ਪੁਸ਼ਾਕਾ ਪਾ ਕੇ ਹੱਸਦੇ ਗਾਉਂਦੇ ਬਾਬਾ ਜੀ ਦੇ ਅਸਥਾਨ ਤੇ ਸਿਰ ਝੁਕਾਉਂਦੇ ਅਤੇ ਮੂੰਹੋਂ ਮੰਗੀਆਂ ਮੁਰਾਦਾ ਪਾਉਂਦੇ ਹਨ। ਇਸ ਸਥਾਨ ਦੀ ਵਿਸ਼ੇਸ਼ਤਾ ਇਹ ਹੈ ਕਿ ਬਾਬਾ ਜੀ ਦੇ ਆਸਤਨੇ ਆਲੀਆ ਦੇ ਇਕ ਪਾਸੇ ਗੁ: ਸਾਹਿਬਅਤੇ ਦੂਸਰੇ ਪਾਸੇ ਮਸਜਿਦ ਸ਼ਸ਼ੋਬਤ ਹਨ। ਇੱਥੇ ਗੁਰੂ ਨਾਨਕ ਦੇ ਕਥਨ ਅਨੁਸਾਰ "ਏਕ ਪਿਤਾ ਏਕਸੁ ਕੇ ਹਮ ਬਾਰਿਕ" ਦੀ ਅਦੁੱਤੀ ਮਿਸਾਲ ਮਿਲਦੀ ਹੈ। ਜਦੋਂ ਮੁਸਲਮਾਨ ਵੀਰ ਆਪਣੀ ਈਦ ਮਨਾਉਂਦੇ ਹਨ, ਤਾਂ ਮਸਜਿਦ ਵਿਚ ਥਾਂ ਥੋੜੀ ਹੋਣ ਕਾਰਨ ਗੁ: ਸਾਹਿਬ ਵਿਚ ਨਮਾਜ਼ ਪੜ੍ਹਦੇ ਹਨ ਅਤੇ ਸਿੱਖ ਭਾਈ ਉਨ੍ਹਾਂ ਨੂੰ ਪੱਖੇ ਝੱਲਦੇ, ਪ੍ਰਸ਼ਾਦਾ ਛਕਾਉਂਦੇ ਹਨ ਅਤੇ ਬਾਬਾ ਜੀ ਦੀ ਚੋਲਾ ਦੀ ਨਿਆਜ਼ ਵੀ ਗੁ: ਸਾਹਿਬ ਵਿਚ ਵਰਤਾਈ ਜਾਂਦੀ ਹੈ। ਤੇ ਵੀਰਵਾਰ ਨੂੰ ਬਹੁਤ ਭਾਰੀ ਮੇਲਾ ਲੱਗਦਾ ਹੈ। ਇਸ ਮੇਲੇ ਵਿੱਚ ਸੁਬ੍ਹਾ ਤੋਂ ਸ਼ਾਮ 4 ਵਜੇ ਤੱਕ ਗੁਰਬਾਣੀ ਦੇ ਕੀਰਤਨ ਦਾ ਪ੍ਰਵਾਹ ਚੱਲਦਾ ਹੈ, ਅਤੇ 4 ਵਜੇ ਤੋਂ ਬਾਅਦ ਬੀਬੀਆਂ ਦੇ ਕੀਰਤਨ ਹੁੰਦੇ ਹਨ। ਇਸ ਕਮੇਟੀ ਨੇ ਕੁਝ ਬੇ-ਸਹਾਰਾ ਤੇ ਗਰੀਬ ਬੱਚਿਆਂ ਨੂੰ ਬਾਬਾ ਜੀ ਦੀ ਗੋਦ ਵਿਚ

ਲੈ ਕੇ ਉਨ੍ਹਾਂ ਦੀ ਪੜ੍ਹਾਈ ਕਰਾਉਣ ਦਾ ਬੀੜਾ ਵੀ ਉਠਾਇਆ ਹੈ ਜਿੰਨ੍ਹਾਂ ਵਿੱਚ 2 ਬੱਚੇ ਡਾਕਟਰ ਤੇ ਤਿੰਨ ਬੱਚੇ ਇੰਜਨੀਅਰ ਬਣ ਚੁੱਕੇ ਹਨ। ਸਭ ਤੋਂ ਪਹਿਲਾ ਸਮਾਗਮ ਜੋ ਇਸ ਸਥਾਨ ਦੇ ਅਜ਼ਾਦ ਕਰਾਉਣ ਤੋਂ ਬਾਅਦ 23 ਸਤੰਬਰ, 1970 ਨੂੰ ਮਨਾਇਆ ਗਿਆ। ਅਤੇ ਹੁਣ ਇਹ ਮੇਲਾ ਹਰ ਸਾਲ 21, 22 ਅਤੇ 23 ਸਤੰਬਰ ਨੂੰ ਬੜੀ ਸ਼ਰਧਾ ਅਤੇ ਧੂਮ-ਧਾਮ ਨਾਲ ਮਨਾਇਆ ਜਾਂਦਾ ਹੈ। ਜੋ ਸ਼ਾਮ 4 ਵਜੇ ਤੱਕ ਗੁ: ਸਾਹਿਬ ਵਿਖੇ ਦੀਵਾਨ ਸਜੇ ਰਹਿੰਦੇ ਹਨ। ਇਸ ਸਥਾਨ ਤੇ ਸ਼ਰਧਾਲੂਆਂ ਲਈ ਅਤੁੱਟ ਲੰਗਰ ਵਰਤਦਾ ਰਹਿੰਦਾ ਹੈ, ਅਤੇ ਰਿਹਾਇਸ਼ ਦਾ ਵੀ ਪ੍ਰਬੰਧ ਹੈ।





# BRIEF LIFE SKETCH OF
# BABA FARID
## and
# Gurdwara Godri Sahib

Baba Farid Shakar Ganj Suffi Saint whose 112 Shalloks, and four Shabads are incorporated in Shri Guru Granth Sahib had Visited this Place in 1215 A. D He had shorn off his Holi-Godri on a mall tree near the Holi-Ber-Sahib. This was the Godri which was handed over to him as a sacred relic at the time when gaddi was given to him of Chisti sect it was the same which later on was presented to Kh. Nazamul Din-Auliah of Delhi by Farid Jee.

Baba Ji when left the Godri at this shrine and went to town he was arrested in Begar by the Raja Mokalsi of Mokal har (Faridkot) But the Basket of mud was floating in the air ovr the head of Baba Ji. This Miracle attracted the Raja who felt sorry Baba Ji was requested to stay here Baba Ji then went to this place of Gurdwara Godri Sahib. add found Cow-boys playing with the Godri by turning it into a ball. Baba Ji paid his obesiance and kissed the Godri Sahib hundred times and spent forty days in worship in penance; And bestowoed great healing efficaey to this place

Sant Jarnail Singh Khalsa had Visited this place in 1981 and had performed the Ardass for the Construction of this Gurdwara and paid fived hundred (500) Rupees for it.

S Inderjeet Singh Khalsa Advocate, S. Ranjeet Singh Kohli, Late S. Gurdial Singh I. A. S. S. Ranjeet Singh Wahniwal Advocate, Bhai Vir Singh Bajaj, Late S. Mukhtiar Singh Sarpanch and Late Bhai Gurdial Singh Mali, and late Mata Radha Conducted Kar Sewa with the help of Sangat. Now S. Gurbachan Singh I. R. S. (Rtd.) and S. Parmjit Singh Sarpanch have Joined as members in place of deceased members.

Twelve Kanal of land has been purchased. Gurdwara, Godri Asthan, Deohri Sahib, Langar, Jodeghar, Rest House have been completed Baba Rashid Faridi Sajjada Nashin Rajabpur had laid the foundation stone of this Gurdwara.

No collection of money has been made from any town village or place. Only Golak is used for construction. Even No Board has been affixed for Kar Sewa On 23rd September every year Agman Purab of Baba Ji is celebrated, students get Stipends of Fifty Rupees each and Thousand of them take Part in Shabad Gayen, Essay writing, Kanth Gurbany, History, Shooting Competion, etc. Which are held on that day and winners get Prizes from renowned Personalites like Bhagat Puran Singh Ji etc. Sh Sarvesh Kaushal I.A.S. and Mahant Tirath Singh Ji

Kar Sewa of Sant Sarover has been Performed by sangat at this cost of 40 Lakh of Rupees, construction of a mosque will Start after completion of Gurdwara Complex.

A Public School at the cost of Rs. Two Crores has been Coustructed and is being run by the society under the name and style of BABA FARID PUBLIC SCHOOL.

Mukh Sewadar

**Inderjit Singh Khalsa**

Advocate

ੴ सतिगुरु प्रसादि ॥

# गुरुद्वारा गोदड़ी बाबा फरीद

## [लीरमाल] फरीदकोट ।

### संक्षेप इतिहास

बाबा फरीद ऊद-दीन गस्ऊद शक्कर गंज 5 अप्रैल 1173 ई० गाँव खोतवाल जिला मुल्तान हजरके जमालु-उद-दीन सुलेमान के घर पैदा हुए। छोटी आयु में ही उनके पिता का साया सिर से उठ गया। 4-5 वर्ष की आयु में ही नमाज़ पढ़नी शुरू कर दी। उन्होंने 40 वर्ष घोर तपस्या की और सूख कर पिन्जर बन गये। उनके नाम के साथ ऐसी प्रसिद्ध करामाते जुड़ी हुई हैं। जैसा कि उनके कहने से चिड़ियों की मृत्यु हो जाना और फिर पश्चाताप करने से खुद से उनको जीवित करने की विनती का मन्जूर होना, गारे की टोकरी फरीदकोट में उनके सिर से सवा हाथ ऊँची चलना। पहाड़ी इलाके में लौगों का झूठा इल्जाम लगाने से अपनी सच्चाई प्रगट करने के लिए शक्कर की वर्षा करना, पश्चिमी पंजाब में एक स्थान के तीन महीने के बच्चे से गवाही दिलाना आदि।

जिनका वर्णन संसार के प्रसिद्ध इतिहास कार मैकालिफ आदि ने अपनी पुस्तकों में किया हैं। बाबा फरीद ज़ी पंजाबी के पितामह समझे जाते हैं। उनके 112 श्लोक और 4 शब्द गुरु ग्रन्थ साहिब में अंकित है। बाबा जी की यह वाणी 15वीं सदी में गुरु नानक देव जी ने बहुत आदर सहित शेख इबराहिम 12वें फरीद से ली थी जो श्री गुरु अर्जुन देव जी महाराज ने श्री गुरु ग्रन्थ साहिब में अंकित की हैं।

1215 ई० की बात है कि बाबा फरीद जी दिल्ली से वापिस पाक्पट (पाकिस्तान) जा रहे थे, उस समय दिल्ली के शहनशाह गिआसु-ऊद-दीन बलबन की सपुत्री इनकी धर्म पत्नी थी। जिस का नाम बीबी "हजबरा" था। लगता है उनकी इच्छा दिल्ली से हाँसी में आपने गुर भाई को मिलकर पाक्पटन पहुंचने की थी और बीबी हजबरा उस समय परिवार सहित पाक्पटन रहा करती थी। सतलूज दरिया उन दिनों में शहर फरीदकोट, गाँव पक्का के नजदीक उत्तर की तरफ चला करत था। दिल्ली से हाँसी होते हुए जैतो कोदकपूरा मार्ग से फरीदकोट शहर से कसूर में होते हुए पाक्पटन को काफले जाया करते थे। बाबा जी के गुरु खुआजा बुखतियार काकई का चिश्ती मत्ते गद्दी सौंपी जा चुकी थी। और हजूर खुआजा बुखतियार काकई अपनी लकड़ी की खडाऊँ चौगा (गोदड़ी) आसा (लाठी मुसल्ला नमाज पढ़ने वाला) गुर गद्दी की निशानी से काज़ी हमीद-ऊद-दीन नागौरी की मार्फत बाबा जी को पहुंचा दी गई थी।

बाबा जी ने गुरुद्वारा गोदड़ी स्थान पर आसन लगाकर विश्राम किया और अपनी मुर्त्बक गोदड़ी एक बेर के वृक्ष पर लटका दी। और फरीदकोट नगर में समान खरीदने के लिए आ गये और गोदड़ी को साथ नहीं लेकर आए। जिस कारण फरीदकोट नगर में उस समय के भट्टी राजे मोक्लसी ने उन्हें बेगार में पकड़ लिया। और आपके सिर से गारे की टोकरी सवा हाथ ऊँची हवा में तैर रही थी। लोग इस दृश्य को देखकर हैंरान हो गये। जब यह बात फैल कर राजा मोक्लसी के पास पहुंची तो उन्होंने दोनों हाथ जोड़ कर अपने दरबारियों सहित बाबा जी के पॉव पकड़ने लगा और अपनी भूल का पश्चाताप करने लगा। इस दृश्य से बाबा जी कौं ज्ञान हुआ कि उनको बेगार में पकड़े जाने का

असली रूप में गोदड़ी साहिब से जुदा होने का कारण था। आजड़ी लड़के पवित्र गोदड़ी को गेंद बना कर खुंडियों के साथ खेल रहे थे बाबा जी ने उस पवित्र गोदड़ी के अपमान की भूल बखशाने के लिए 40 दिक प्रभु को भक्ति करके चालीसा काटा। और गोदड़ी को मस्तक के ऊपर लगा कर सैंकड़ों बार चूवाँ। उस गोदड़ी को बाद में गुरगद्दी सौंपने की निशानी कारत हजरत निजाम्-ऊद-दीन औलीया जिनका मजाहर दिल्ली में है, अपते अन्त समय सौपा।

बाबा जी के चरणों की छोह ने गुरुद्वारा गोदड़ी साहिब वाले स्थान को वर दिया कि यहाँ मस्तक झुकाने वाले श्रद्धालु बाबा जी की ही नहीं बल्कि उनके मुर्शद (गुरु) हज़ूर हजरत बुखत्यिार-काकई की खुशियों को भी प्राप्त किया करेंगे और इस स्थान पर अकीदत के साथ तपस्य करने वाले व्यक्ति मुंह माँगी म्रादें पाएंगे। इतिहास साक्षी है कि राजे महाराजे समय-समय पर इस स्थान पर मस्तक झुका कर म्राद पाते रहे हैं।

बाबा जी के आदेश अनुसार ही यह फैसला किया गया कि कार सेवा के लिए किसी नगर या शहर में कोई गगराही नहीं की जायेगी और ना ही किसी दानी के नाम का गुरुद्वारा साहिब के भीतर से पत्थर लगाया जाएगा। इस आदेश उपरान्त इन पवित्र स्थानों का काम आरम्भ किया गया।

बाबा जी की अपार कृपा के साथ हर रोज सुबह औंर शाम नित्य नेम और कीर्तन का प्रवाह चलता है। और हर वर्ष 21, 22 सितम्बर को फरीदकोट में बाबा फरीद जी का भारी मेला लगता है और 23 सितम्बर को एक विशाल नगर कीर्तन गुरुद्वारा

बाबा फरीद से 10 बजे आरम्भ हो कर गुरुद्वारा गोदड़ी बाबा फरीद पहुंच कर दीवान सजाते हैं जो शाम के 6 बजे तक चलते रहते है। औंर हर वर्ष बहुत से जरूरत मंद विद्यार्थियों को वजीफे दिये जाते हैं। औंर कण्ठ गुरबाणी शब्द गायन, शुद्ध गुरबाणी पाठ बाबा फरीद जी की जीवनी पर भाषण मुकबला, लेख, और शुटिंग मुकाबला आदि करवाए जाते हैं। हजारों की गिनती में बच्चे भाग लेते हैं। औंर विजेता बच्चों को 20, 25 हजार रुपये के ईनाम दिए जाते हैं हर साल कुछ महान लोगों को सन्मानित किया जाता है। इस गुरुद्वारा साहिब का नींव पत्थर बाबा राशिद फरीदी सजादा नशीन रजब पुर यू: पी: ने रखा था।

एक इतिहासिक सुनहरी अक्षरों में लिखा $1\frac{1}{2}$ इन्च और 2 इन्च का कुरान शरीफ अलमारी में पढ़ा है जो यहाँ से खुदाई के समय मिला था। 60 लाख की लागत से इस स्थान पर एक सन्त सरोवर $100 \times 100'$ लोहे के जाल औंर कन्करीट की स्लैब पा कर बनाया जा चुका है। औंर उस के तीनों तरफ बरामदे बनाये जा चुके हैं। सित्रयों के इश्नान करते के लिए विशेष स्थान बनाया गया है। और इस सरोवर में पाँच तखत सहबान तीन पावन नदियाँ गंगा यमुना, गोदावरी और अरब देश के मुतर्वक चश्में, अबे जम-जम का पवित्र जल इस में डाला गया है।

इस कमेटी ते बाबा फरीद जी की ऊपार कृपा के साथ बाबा फरीद पब्लिक स्कूल का निर्माण किया गया है। जिस पर कुल 2 करोड़ रुपये की लागत आने का अनुमान है। अब तक पहली फेज में 40 कमरे और चार दीवारी और मेन गेट मुकमल

हो चुके हैं। कुल 100 कमरे स्कूल बच्चों का होस्टल आदि, यह अगली फेज में तैयार होगा तकरीबन 80 लाख रुपया खर्च हो चुक है। इस में जो भी है सभी बाबा जी की कृपा है। बाबा फरीद जी के नाम पर संगत राहीं बखशिश की गई है। स्कूल में बहुत हो होग स्टाफ और प्रिंसीपल रखे गये हैं। लायक और गरीब बच्चों के लिये खास सुविधाये दी जाती है।

जोग

प्रबन्धक सोसाइटी

मुख्य सेवादार

**इन्द्रजीत सिंह सेखो**

एडवौकेट

गुरुद्वारा गोदड़ी बाबा फरीद,

फरीरकोट।

---

ਬਾਬਾ ਫਰੀਦ ਜੀ [illegible] ਮਾਲਕ ਦਾ ਮਹਿਲਾ, ਪਿੰਡ- [illegible]
(ਜ਼ਿਲ੍ਹਾ- ਮੁਲਤਾਨ) ਵਿੱਚ, ਇਹ ਬੀਬੀ ਦੇ ਜਾਇਆ ਸੀ।

[illegible] ਵਾਰ ਨਗਰ ਜਾਣ ਦੀ ਮਿਤੀ - ਸੰਮਤ ਬਿ: 1230.

ਸੰਮਤ [illegible] (ਫਰੀਦਕੋਟ) ਵਿਚ 1215 ਈ: ਨੂੰ ਬਾਬਾ ਜੀ ਆਏ

ਫ਼ਰੀਦਾ ਬੁਰੇ ਦਾ ਭਲਾ ਕਰਿ, ਗੁਸਾ ਮਨਿ ਨ ਹੰਢਾਇ ।
ਦੇਹੀ ਰੋਗੁ ਨ ਲਗਈ ਪਲੈ ਸਭੁ ਕਿਛੁ ਪਾਇ ॥



ਫ਼ਰੀਦਾ ਜੇ ਤੂੰ ਅਕਲਿ ਲਤੀਫੁ, ਕਾਲੇ ਲਿਖੁ ਨ ਲੇਖੁ ।
ਆਪਨੜੇ ਗਿਰੀਵਾਨ ਮਹਿ, ਸਿਰਿ ਨੀਵਾਂ ਕਰਿ ਦੇਖੁ ॥



ਫ਼ਰੀਦਾ ਰੋਟੀ ਮੇਰੀ ਕਾਠ ਕੀ ਲਾਵਣੁ ਮੇਰੀ ਭੁਖ ।
ਜਿਨਾ ਖਾਧੀ ਚੋਪੜੀ ਘਣੇ ਸਹਿਨਗੇ ਦੁਖ ॥ 28 ॥



★ ਪਿਸ਼ੌਰੀਆ ਪ੍ਰਿੰਟਿੰਗ ਪ੍ਰੈਸ ★
ਪੁਰਾਣੀ ਜੇਲ੍ਹ ਰੋਡ, ਫ਼ਰੀਦਕੋਟ ।